

# ਗਿਆਨਚਰਖਾ

ਕ੍ਰਿਤ

ਕਵਿ ਕਿਸ਼ਨਸਿੰਘ ਆਰਫ

ਜੋ

ਰਾਇਸਾਹਿਬ ਮੁਨਸ਼ੀ ਗੁਲਾਬਸਿੰਘ ਐਂਡਸਨਜ਼ ਨੇ

ਅਪਨੇ ਮਤਬਾ ਮੁਫੀਦ ਆਮ ਲਾਹੌਰ

ਵਿਖੇ ਛਾਪਿਆ

ਸਨ ੧੯੦੦ ਈ:

Gyan Charkha.

ੴ ਸਤਿਗੁਰਪ੍ਰਸਾਦਿ ॥

ਅਥ ਚਰਖ਼ਾ ਕ੍ਰਿਤਕਿਸ਼ਨਸਿੰਘ ਆਰਿਫ਼ ਲਿਖਯਤੇ ॥

ਆਉ ਬੈਠ ਹਯਾਉ ਦੇ ਨਾਲ ਧੀਆ ॥ ਹਰ ਸੂਰਤ ਵਲ ਮਤ ਭਾਲ ਧੀਯਾ ॥ ਏਹ ਛੱਡ ਅਪੁੱਠੀ ਚਾਲ ਧੀਯਾ ॥ ਮੈਂ ਦੇਵਾਂ ਤੈਨੂੰ ਮੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੨ ॥ ਕਿਉਂ ਨਿਕਲ ਨਿਕਲ ਤੂੰ ਜਾਨੀ ਹੈਂ ॥ ਦਿਨ ਖੇਡਨ ਵਿੱਚ ਲੰਘਾਨੀ ਹੈਂ ॥ ਤੂੰ ਖ਼ਫ਼ਤਨ ਕੋਈ ਦੀਵਾਨੀ ਹੈਂ ॥ ਕਿਉਂ ਚਾਈ ਇਤਨੀ ਅੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੨ ॥ ਏਹਨਾਂ ਕੁੜੀਆਂ ਥੋਂ ਕੀ ਲੈਨੀ ਹੈਂ ॥ ਘਰ ਅਪਨੇ ਮੂਲ ਨਾ ਬੈਹਨੀ ਹੈਂ ॥ ਨਹੀ ਰਖਦੀ ਕੋ ਜੱਤ ਸੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੩ ॥ ਇਸ ਜੋਬਨ ਦਾ ਕੀ ਮਾਣਾ ਨੀ ॥ ਇਸ ਖ਼ਾਕ ਨਾਲ ਰਲ ਜਾਣਾ ਨੀ ॥ ਕਹੁ ਕਿਚਰਕ ਪੀਣਾ ਖਾਣਾ ਨੀ ॥ ਮੌਤ ਇਕ ਦਿਨ ਮਾਰੂ ਲੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੪ ॥ ਘਰ ਜਾਸੇਂ ਜਦੋ ਬਿਗਾਨੇ ਨੀ ॥ ਤਦ ਖਾਸੇਂ ਬੋਲੀਆਂ ਤਾਨੇ ਨੀ ॥ ਤੇਰਾ ਕਦਰ ਨਾ ਕੋਈ ਜਾਨੇ ਨੀ ॥ ਗੁਰ ਬਾਝੋਂ ਨਾਹੀਂ ਗੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੫ ॥ ਆ ਛੱਡ ਦੇ ਭੈੜੀ ਵਾਦੀ ਨੀ ॥ ਏਥੇ ਕੋਈ ਦਿਨ ਦੀ ਸ਼ਾਦੀ ਨੀ ॥ ਮੈਂ ਪੱਕੀ ਤੇ ਤੈਂ ਖਾਧੀ ਨੀ ॥ ਕੁਛ ਫਿਕਰ ਨਾ ਰਖਦਾ ਵੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੬ ॥ ਓਹ ਸਾਂਈ ਨਾਂਹ ਵਿਸਾਰ ਮੁਈਏ ॥ ਹੋ ਆਵੇਗਾ ਅਵਸਾਰ ਮੁਈਏ ॥ ਹਥ

ਛੁਰੀ ਕਮਰ ਤਲਵਾਰ ਮੁਈਏ॥ ਤਦ ਪੈਣਗੇ ਤੈਨੂੰ ਫੱਟ ਕੁੜੇ
॥ ਲੈ ਚਰਖਾ ਅਪਨਾ ਕੱਤ ਕੁੜੇ॥੭॥ ਤੈਨੂੰ ਡੋਲੀ ਦੇ ਵਿਚ ਪਾਵਾਂਗ
॥ ਫਿਰ ਜਾ ਬਾਹਰ ਛੱਡ ਆਵਾਂਗੇ ॥ ਪਏ ਰੋ ਰੋ ਨੀਰ ਵਹਾਵਾਂਗੇ
॥ ਮੁੜ ਆਵਾਂਗੇ ਘਰ ਵੱਤ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ॥
੮॥ ਜਾ ਵਸ ਪਵੇਂ ਤੂੰ ਸੱਸ ਧੀਏ॥ ਤੇਰਾ ਕੁਝ ਨਾ ਚਲਸੀ ਵੱਸ
ਧੀਏ ॥ ਕਿੱਥੇ ਜਾਵੇਂਗੀ ਫਿਰ ਨੱਸ ਧੀਏ॥ ਰੰਗ ਡਰ ਡਰ ਹੋਸੀ
ਰੱਤ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ ॥ ੯ ॥ ਨਿੱਤ ਰਹਿਣਾ
ਨਾਲ ਨਿਣਾਨਾਂ ਨੀ॥ ਤੈਨੂੰ ਨਾ ਮਿਲਸੀ ਕਿਤੇ ਜਾਣਾ ਨੀ ॥ ਏਹ
ਕਿੱਥੇ ਖਾਸੇਂ ਖਾਣਾ ਨੀ॥ ਘਿਉ ਚਾਵਲ ਤੇ ਦੁਧ ਭੱਤ ਕੁੜੇ ॥
ਲੈ ਚਰਖਾ ਅਪਨਾ ਕੱਤ ਕੁੜੇ ॥ ੧੦ ॥ ਤੂੰ ਤੇ ਰਹੀ ਹੈਂ ਅੱਲ-
ਵਲੱਲੀ ਨੀ॥ ਕਦੇ ਇੱਕ ਨਾ ਕੱਤੀ ਛੱਲੀ ਨੀ॥ ਤੇਰੀ ਸੱਸ ਹੈ
ਬੜੀ ਅਵੱਲੀ ਨੀ ॥ ਓਥੇ ਕਿਉਂ ਕਰ ਰਹਿਸੀ ਪੱਤ ਕੁੜੇ॥ ਲੈ
ਚਰਖਾ ਅਪਨਾ ਕੱਤ ਕੁੜੇ॥ ੧੧ ॥ ਅਜ ਘਰ ਵਿਚ ਤੂੰ ਦੀ
ਵੇਟ ਨਹੀਂ ॥ ਤੇਰੇ ਚਰਖੇ ਦੇ ਵਿਚ ਖੋਟ ਨਹੀ॥ ਕਿਸੇ ਗਲ ਦੀ
ਕੋਈ ਓਟ ਨਹੀ॥ ਕੀ ਦਿਲ ਵਿਚ ਪੈ ਰਹਿਆ ਵੱਟ ਕੁੜੇ ॥
ਲੈ ਚਰਖਾ ਅਪਨਾ ਕੱਤ ਕੁੜੇ ॥ ੧੨ ॥ ਏਹ ਚਰਖਾ ਕਦ
ਹੱਥ ਆਵੇਗਾ ॥ ਫਿਰ ਕੇਹੜਾ ਆਨ ਬਨਾਵੇਗਾ॥ ਬਨ ਗਿਆ
ਜੋ ਕਰ ਕੁਦਰੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥
੧੩ ॥ ਏਹ ਚਰਖਾ ਆਧਾ ਅਮੁੱਲਾ ਨੀ ॥ ਤੇਰੇ ਪੱਲਿਓਂ
ਨਹੀ ਕੁਛ ਖੁੱਲ੍ਹਾ ਨੀ ॥ ਹੁਣ ਤਾਂਹੀ ਤੈਨੂੰ ਭੁੱਲਾ ਨੀ ॥ ਵੰਗ
ਛਡਿਆ ਉਪਰ ਛੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ॥
੧੪॥ ਮਾਂ ਮੱਤਾਂ ਦੇ ਦੇ ਥੱਕੀ ਨੀ ॥ ਤੂੰ ਢੀਠ ਕੋਈ ਹੈਂ ਪੱਕੀ ਨੀ

।ਮੈਂ ਕਹਿੰਦੀ ਕਹਿੰਦੀ ਥੱਕੀ ਨੀ ॥ ਤੂੰ ਇਕ ਨ ਜਾਤੀ ਮੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੧੫ ॥ ਮਨ ਮਾਰਕੇ ਬੈਠ ਪਿਆਰੀ ਨੀ ॥ ਮੈਂ ਸਦਕੇ ਜਾਵਾਂ ਵਾਰੀ ਨੀ ॥ ਤੂੰ ਕਦੇ ਤਾਂ ਸਮਝ ਗਵਾਰੀ ਨੀ ॥ ਆ ਸੁੱਤਿਆਂ ਅੱਖ ਪ੍ਰੇਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੧੬ ॥ ਹੁਣ ਸੁਤਿਆਂ ਰੈਨ ਗੁਜ਼ਾਰਨ ਹੀਂ ॥ ਮੁੜ ਆਵਨਾ ਏਸ ਬਜ਼ਾਰ ਨਹੀਂ ॥ ਅੱਗੇ ਰਹਿਆ ਕੋਈ ਖਰੀਦਾਰ ਨਹੀਂ ॥ ਉਠ ਕਰਲੈ ਸੌਦਾ ਝੱਟ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ ॥ ੧੭ ॥ ਆ ਛੱਡਦੇ ਮੱਤ ਇਆਣੀ ਨੀ ॥ ਤੂੰ ਹੋਈਏਂ ਆਨ ਸਿਆਨੀ ਨੀ ॥ ਕਿਉ ਰਹਿਨੀਏਂ ਨਿਤ ਕੁਮਲਾਣੀ ਨੀ ॥ ਫਲ ਤੋੜਨ ਕੱਢੇ ਪੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੧੮ ॥ ਤੂੰ ਹੋਈਏ ਵਿਗੜ ਖਰਾਬ ਧੀਏ ॥ ਭੁਲ ਗਈ ਤਮਾਮ ਅਦਾਬ ਧੀਏ ॥ ਬੁਰੀ ਹੋਸੀ ਤੇਰੀ ਬਾਬ ਧੀਏ ॥ ਤਜ ਬੁਰਿਆਂ ਦੀ ਤੂੰ ਮੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ॥ ੧੯ ॥ ਤੂੰ ਫਿਰੇਂ ਹਸਤਨੀ ਮਾਤੀ ਨੀ ॥ ਤੂੰ ਕੱਢ ਕੱਢ ਕੁਰਨੀਏ ਛਾਤੀ ਨੀ ॥ ਸਾਡੀ ਮੱਤ ਨਾ ਕੋਈ ਜਾਤੀ ਨੀ॥ ਤੈ ਸਿੱਖਲਈ ਮਨ ਮੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੨੦ ॥ ਤੂੰ ਸਦਾ ਏਥੇ ਨਹੀ ਰਹਿਨਾ ਹੈ ॥ ਨਹੀਂ ਪਾਸ ਮਾਂਇ ਨਿਤ ਬਹਿਨਾ ਹੈ ॥ ਅਸਾਂ ਕਦ ਕਦ ਤੈਨੂੰ ਕਹਿਣਾ ਹੈ ॥ ਤੂੰ ਕਿਉਂ ਨਹੀ ਲੈਂਦੀ ਮੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ॥ ੨੧ ॥ ਅੱਜ ਘਰ ਵਿੱਚ ਬਹੁਤ ਕਪਾਹ ਬਚੀ ॥ ਤੂੰ ਵੇਲ ਪੰਜਾਂਵਨ ਜਾਹ ਬੱਚੀ ॥ ਨਹੀ ਫੇਰ ਕਿਸੇ ਦੀ ਵਾਹ ਬੱਚੀ ॥ ਜਦ ਗਈ ਕਪਾਹ ਵਰੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ

॥ ੨੨ ॥ ਤੂੰ ਲੈਕੇ ਪੂਣੀਆਂ ਵੱਟ ਕੁੜੇ ॥ ਹੁਨ ਹੋਰ ਦਲੀਲਾਂ ਸੱਟ ਕੁੜੇ॥ ਨਹੀਂ ਕੁਝ ਦਿਨਾਂ ਥੀ ਖੱਟ ਕੁੜੇ॥ ਫਲ ਤੋੜ ਨਾ ਕੱਚੇ ਪੱਤ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ॥ ੨੩॥ ਤੂੰ ਕੱਤਨ ਸਿਖ ਕਵਾਰੀ ਨੀ॥ ਹੁਨ ਹੋਈਏਂ ਤੂੰ ਮੁਟਿਆਰੀ ਨੀ॥ ਘਰ ਖ਼ਾਵੰਦ ਬਨਸੀ ਭਾਰੀ ਨੀ॥ ਨਿਤ ਹੋਵੇਂਗੀ ਸ਼੍ਰਿਕੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ ॥ ੨੪ ॥ ਜਿਨਾ ਕੱਤਨ ਦਾ ਢਬ ਆਯਾ ਈ॥ ਓਹਨਾਂ ਭੇਦ ਪੀਯਾ ਦਾ ਪਾਯਾ ਈ ॥ ਨਿਤ ਬੈਠਿਆਂ ਹੁਕਮ ਚਲਾਯਾ ਈ॥ ਨਹੀਂ ਪਲੰਘੋਂ ਲਾਹਨ ਲੱਤ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ॥੨੫॥ ਜੇਹੜੀਆਂ ਖ਼ਾਵੰਦਾ ਦੇ ਮਨ ਭਾਈਯਾਂ ਨੀ। ਓਨਾਂ ਦੁਖ ਦੀਆਂ ਗਲਾਂ ਭੁਲਾਇਆਂ ਨੀ ਨਿਤ ਖ਼ੁਸ਼ੀਆਂ ਹੋਨ ਸਵਾਯਾਂ ਨੀ॥ ਹਸ ਚੂੜੇ ਬੀੜੇ ਘੱਤ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ॥ ੨੬ ॥ ਜਿਨਾਂ ਸਾਈਂ ਦਿਲੋਂ ਭੁਲਾਯਾ ਈ ॥ ਓਨਾਂ ਕੁਝ ਸਵਾਦ ਨਾ ਪਾਯਾ ਈ॥ ਏਵੇਂ ਜੋਬਨ ਜਨਮ ਗਵਾਯਾ ਈ॥ ਨਹੀਂ ਏਥੇ ਓਥੇ ਸੁਖ ਕੁੜੇ ॥ ਲੈ ਚਰਖਾ ਅਪਨਾ ਕੱਤ ਕੁੜੇ॥ ੨੭॥ ਧੀ ਸੁਰਤ ਸਮਝ ਬੁਧ ਮਾਈ ਹੈ ॥ ਤਨ ਚਰਖਾ ਪ੍ਰੀਤ ਕਤਾਈ ਹੈ॥ ਧੁਨ ਨਾਮ ਕੀ ਹਰਦਮ ਲਾਈ ਹੈ॥ ਸੱਸ ਬ੍ਰਿਹੁ ਤੇ ਹਰਿ ਪੱਤ ਕੁੜੇ॥ ਲੈ ਚਰਖ਼ਾ ਅਪਨਾ ਕੱਤ ਕੁੜੇ ॥ ੨੮ ॥ ਆ ਬਹੁ ਤੂੰ ਵਿਚ ਭੰਡਾਰ ਧੀਯਾ॥ ਕਰ ਸਾਈਂ ਨਾਲ ਪਯਾਰ ਧੀਆ॥ ਸਿਰ ਹੋ ਮਸਤਾਨੀ ਮਾਰ ਧੀਯਾ ॥ ਕਰ ਘੂੰਘੂ ਸੂਤਰ ਕੱਤ ਕੁੜੇ। ਲੈ ਚਰਖਾ ਅਪਨਾ ਕੱਤ ਕੁੜੇ ॥ ੨੯॥ ਨਿਤ ਸੋਹੰ ਸੋਹੰ ਬੋਲੇਂ ਤੂੰ॥ ਹੂ ਅੱਲਾ ਅੱਲਾ ਬੋਲੇਂ ਤੂੰ ॥ ਮਿਲ ਗੁਰ ਕੋ ਹੋਤ ਮੁਕੱਤ ਕੁੜੇ॥ ਲੈ ਚਰਖਾ ਅਪਨਾ ਕੱਤ ਕੁੜੇ॥ ੩੦

੧ ੴਸਤਿਗੁਰਪ੍ਰਸਾਦਿ ॥

ਨਿਤ ਮੱਠੀ ਦੇਵੇ ਮਾਂਧੀਆ॥ਕਿਉਂ ਫਿਰਨੀਏਂ ਵਾਹੋਦਾਹ ਧੀਆ ॥ ਨਾਬਰਮਹਧਾ ਗਵਾਉਧੀਆ॥ਤੂੰ ਕਦੇਤਾਂਸਮਝਨਿਦਾਨਕੁੜੇ ॥ ਕਰ ਕੱਤਨ ਵਲ ਧਜਾਨ ਕੁੜੇ॥੧॥ਇਹਚਰਖਾਬਨਿਆਖ਼ਾਤਰਤੇਰੀ॥ਖੇਡਨਦੀਕਰ ਹਿਰਸਬੁਰੇੜੀ॥ਹੋਣਾਨਹੀਓਂ ਹੁਨ ਹੋਰ ਵਡੇਰੀ ॥ ਮਤ ਕਰੇਂ ਕੋਈ ਅਗਜਾਨ ਕੁੜੇ ॥ ਕਰ ਕੱਤਨਵਲ ਧਜਾਨ ਕੁੜੇ॥੨॥ਚਰਖਾ ਤੇਰਾ ਰੰਗ ਰੰਗੀਲਾ॥ ਰੀਸ ਕਰੇਂਦਾ ਸਭ ਕਬੀਲਾ॥ ਜੇ ਚਾਰਾ ਚਲਦਾਈਕਰਲੈ ਹੀਲਾ॥ਘਰਵਿਚ ਹੋ ਅਵਾਦਾਨ ਕੜੇ॥ਕਰਕਤਨਵਲ ਧਜਾਨ ਕੁੜੇ॥ ੩ ॥ ਚਰਖਾ ਮੁਫ਼ਤ ਤੇਰੇ ਹਥ ਆਧਾ॥ ਪੱਲਿਓਂ ਨਾ ਕੁਝ ਖੋਲ੍ਹ ਗਵਾਇਆ ਤਾਹੀਂ ਕਦਰ ਨਹੀ ਤੂੰ ਪਾਇਆ॥ ਜਦੋਂ ਹੋਧਾ ਕੰਮ ਆਸਾਨ ਕੁੜੇ॥ਕਰ ਕੱਤਨ ਵਲ ਧਜਾਨ ਕੁੜੇ॥੪॥ਇਸਚਰਖੇਦੀਕੀਮਤ ਭਾਰੀ। ਤੂੰ ਕੀ ਕਦਰ ਜਾਨੇਂ ਗਵਾਰੀ ॥ ਉੱਚੀ ਨਜ਼ਰਫਿਰੇਂ ਹੰਕਾਰੀ॥ ਵਿੱਚ ਅਪਨੇਥਾਨ ਗੁਮਾਨ ਕੁੜੇ॥ ਕਰਕੱਤਨ ਵਲ ਧਜਾਨਕੁੜੇ॥ ੫ ॥ ਐਸਾ ਚਰਖਾ ਕਿਉਂ ਗਵਾਇਆ॥ ਕਿਉਂ ਤੂੰ ਕੂੜਾਂ ਵਿੱਚ ਰੁਲਾਇਆ॥ ਜਦ ਤਾ ਤੇਰੇ ਹੱਥ ਇਹ ਆਧਾ॥ ਤੂੰ ਕਦੇ ਨ ਤਾਹਿਆ ਆਨਕੁੜੇ॥ ਕਰਕੱਤਨ ਵਲਧਿਆਨਕੁੜੇ ॥ ੬ ॥ ਨਿਤ ਕੂਕਾਂ ਕਰ ਖੜੀਆਂਬਾਹੀ॥ਹੋ ਨ ਗ਼ਾਫ਼ਲ ਸਮਝ ਕਦਾਹੀਂ ॥ ਐਸਾ ਚਰਖ਼ਾਘੜਨਾਨਾਹੀਂ॥ ਫੇਰ ਕਿਸੇ ਤਰਖਾਨ ਕੁੜੇ॥ ਕਰ ਕੱਤਨ ਵਲ ਧਿਆਨ ਕੁੜੇ ॥ ੭ ॥ ਫਰ ਕਾਰ

ਬਿਕਾਰ ਨਾ ਵੱਤ ਕੁੜੇ॥ ਕੋਈ ਤੰਦ ਚਰਖੇ ਤੇ ਘੱਤਕੁੜੇ ॥ ਪੜੇ ਨਜ਼ਰ ਸਾਈਂ ਦੀ ਮਤ ਕੁੜੇ ॥ ਲੰਘ ਜਾਏ ਤੋਂਫ਼ ਤੁਫਾਨਕੁੜੇ ॥ ਕਰ ਕੱਤਨ ਵਲ ਧਿਆਨ ਕੁੜੇ ॥ ੮ ॥ ਕਤ ਲੈ ਨੀਂ ਕਤਾਲੈ ਨੀ ॥ ਸਭ ਭਾਨੀ ਤੰਦ ਉਨਾਲੈ ਨੀਂ॥ਹੁਨ ਸਾਵਾਦਾਜਰੰਗਾ ਲੈ ਨੀ॥ ਤੂੰ ਤਾਂ ਹੋਵੇਂਗੀ ਪਰਧਾਨ ਕੁੜੇ॥ ਕਰ ਕੱਤਨ ਵਲ ਧਜਾਨ ਕੁੜੇ॥੯॥ ਕਰ ਮਾਨ ਨਾ ਹੁਸਨ ਜਵਾਨੀਦਾ॥ ਪਰਦੇਸ ਨ ਰਹਿਸੀ ਸਲਾਨੀਦਾ॥ ਦੁਨੀਆਂ ਝੂਠੀ ਤੇ ਜਗ ਫ਼ਾਨੀਦਾ॥ ਨਾ ਰਹਿਸੀ ਨਾਮ ਨਿਸ਼ਾਨ ਕੁੜੇ॥ਕਰ ਕੱਤਨ ਵਲ ਧਜਾਨਕੁੜੇ ॥੧੦॥ ਨਾ ਤ੍ਰਿਕਲਾ ਰਾਸਕਰਾਏਂ ਤੂੰ॥ ਨਾ ਬਾਇੜ ਮਾਹਲ ਪਾਏਂ ਤੂੰ॥ ਕਿਉਂ ਘੜੀ ਮੁੜੀ ਚਰਖ਼ਾਡਾਏਂਤੂੰ॥ਕਿਉਂ ਅਪਨਾ ਕਰਨੀ ਹੈਂ ਜਾਨ ਕੁੜੇ॥ ਕਰ ਕੱਤਨਵਲ ਧਜਾਨਕੁੜੇ॥ ੧੧॥ ਡਿੰਗਾ ਤ੍ਰਿਕਲਾਰਾਸਕਰਾਲੈਤੂੰ॥ਨਾਲਸ਼ਤਾਬੀ ਬਾਇੜਪਾਲੈ ਤੂੰ ॥ ਜਿਉਂ ਵਗਦਾ ਤਿਵੇਂ ਵਗਾਲੈ ਤੂੰ ॥ ਘਰਵਿਚਹੋ ਅੰਨ੍ਹੀਦਾਨ ਕੁੜੇ॥ਕਰ ਕੱਤਨ ਵਲ ਧਜਾਨਕੁੜੇ॥ ੧੨ ॥ ਅੱਜ ਘਰ ਵਿੱਚ ਨਵੀਂ ਕਪਾਹ ਮੂਈਏ॥ਤੂੰਝਬ ਝਬ ਵੇਲਨਾ ਡਾਹ ਮੂਈਏ ॥ ਰੂੰ ਵੇਲ ਪਿੰਜਾਵਨ ਜਾਮੂਈਏ॥ਫਿਰਕਲ ਨਹੀਂ ਤੇਰਾਜਾਨਕੁੜੇ ਕਰ ਕੱਤਨਵਲ ਧਜਾਨਕੁੜੇ॥੧੩॥ਹੁਣ ਆਪੇਰੂੰ ਪੰਜਾਧਾਈ ॥ ਕਿਉਂ ਵਟਨ ਬਾਝ ਰੁਲਾਇਆਈ ॥ ਕਿਉਂ ਝੱਲੀ ਨਾਮ ਰਖਾਇਆਈ॥ ਵਿੱਚ ਸਾਰੇ ਜੱਗਜਹਾਨ ਕੁੜੇ ॥ ਕਰ ਕੱਤਨ ਵਲ ਧਜਾਨ ਕੁੜੇ॥੧੪॥ਸਭ ਤੇਰੇ ਨਾਲ ਦੀਆਂ ਸਈਆਂ ਨੀ ॥ ਉਨਾਂ ਸੱਭ ਪੂਨੀਆਂ ਕਤ ਲਈਆਂ ਨੀ॥ਤੈਨੂੰ ਬੈਠੀਨੂੰ ਪਿਛੋਂ ਪਈਆਂਨੀ॥ਕਿਉਂ ਹੋਇ ਬੈਠੀ ਹੈਰਾਂਨ ਕੁੜੇ ॥ ਕਰ ਕੱਤਨ

ਵਲ ਧਯਾਨ ਕੁੜੇ ॥ ੧੫ ॥ ਅਜੇ ਐਡਾ ਤੇਰਾ ਕੰਮ ਮੁਈਏ ॥
ਕਿਉਂ ਹੋਇ ਬੈਠੀ ਬੇਗ਼ਮ ਮੁਈਏ ॥ ਕੀ ਕਰ ਲੈਣਾ ਇਕ ਦੱਮ
ਮੁਈਏ ॥ ਜਦ ਘਰ ਆਏ ਮਹਿਮਾਨ ਕੁੜੇ ॥ ਕਰ ਕੱਤਨ ਵਲ
ਧਯਾਨ ਕੁੜੇ ॥੧੬॥ ਤੂੰ ਸੁੱਤਿਆਂ ਰੈਣ [illegible]ਜ਼ਾ[illegible] ਨਹੀਂ ॥ ਫਿਰ ਆਵਣ
ਦੂਜੀ ਵਾਰ ਨਹੀਂ ॥ ਪਿਯਾ ਬੈਠਣਾ ਵਿਚ ਭੰਡਾਰ ਨਹੀਂ ॥ ਵਿਚ
ਇੱਕੋ ਜੇਡੇਹਾਨ ਕੁੜੇ ॥ ਕਰ ਕੱਤਨ ਵਲ ਧਯਾਨ ਕੁੜੇ ॥ ੧੭ ॥
ਇਹ ਰਾਜ ਪੇਕਾ ਦਿਨ ਚਾਰ ਮੁਈਏ ॥ ਨਾ ਖੇਡੇਂ ਖੇਡ ਗੁਜ਼ਾਰ
ਮੁਈਏ ॥ ਨਾ ਹੋ ਢਿੱਲੀ ਕਰ ਕਾਰ ਮੁਈਏ ॥ ਪਵੇ ਨਜ਼ਰ ਸਾਂਈਂ
ਦੀ ਆਨ ਕੁੜੇ ॥ ਕਰ ਕੱਤਨ ਵਲ ਧਯਾਨ ਕੁੜੇ ॥੧੮॥ ਤੂੰ ਸਦਾ
ਨਾ ਪੇਕੇ ਰਹਿਣਾਈਂ ॥ ਨਾ ਪਾਸ ਅੰਬੜੀ ਦੇ ਬਹਿਣਾਈਂ ॥
ਪਿਯਾ ਨਿੱਤ ਵਿਛੋੜਾ ਸਹਿਣਾਈਂ ॥ ਵਸ ਪਵਣਾ ਸੱਸ ਨਿਦਾਨ
ਕੁੜੇ ॥ ਕਰ ਕੱਤਨ ਵਲ ਧਯਾਨ ਕੁੜੇ ॥੧੯॥ ਦੀਵਾ ਅਪਨੇ ਪਾਸ
ਜਲਾਈਂ ॥ ਕਤ ਕਤ ਸੂਤ ਪਰੋਟੇ ਪਾਈਂ ॥ ਅੱਖੀਂ ਵਿਚ ਦਿਨ
ਰਾਤ ਲੰਘਾਈਂ ॥ ਔਖੀ ਕਰਕੇ ਜਾਨ ਕੁੜੇ ॥ ਕਰ ਕੱਤਨ ਵਲ
ਧਯਾਨ ਕੁੜੇ ॥੨੦॥ ਇਕ ਔਖਾ ਵੇਲਾ ਆਵੇਗਾ ॥ ਸਭ ਸਾਕ
ਸੈਨ ਭਜ ਜਾਵੇਗਾ ॥ ਕਰ ਮੱਦਦ ਪਾਰ ਲੰਘਾਵੇਗਾ ॥ ਉਹ ਬੁੱਲ੍ਹੇ
ਦਾ ਸੁਲਤਾਨ ਕੁੜੇ ॥ ਕਰ ਕੱਤਨ ਵਲ ਧਯਾਨ ਕੁੜੇ ॥ ੨੧ ॥

ਇਤਿ ਸਮਾਪਤੰ ॥

